ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਬਾਬਾਣੀਆਂ - ਕਹਾਣੀਆਂ

(26-27 ਵੈਸਾਖ 2016 ਬਿ: ਦੇ ਬਚਨ)



## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਅਜੀਤ ਸਿੰਘ ਲਾਇਲ



ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬਾਬਾਣੀਆਂ - ਕਹਾਣੀਆਂ

*ਅਜੀਤ ਸਿੰਘ ਲਾਇਲ*

ਜਿਥੇ ਕੁਦਰਤ ਨੇ ਇਸ ਨਿਜ਼ਾਮ ਦੀ ਰਚਨਾਂ ਕੀਤੀ ਏ ਓਥੇ ਇਸਨੂੰ ਇਕ ਤਰਤੀਬ ਵਿਚ ਵੀ ਬੰਨਿਆਂ ਏ । ਇਸ ਸਾਰੀ ਸ੍ਰਿਸ਼ਟੀ ਦੀ ਰਚਨਾ ਉਸ ਸਰਬ ਸਮਰੱਥ ਪ੍ਰਮਾਤਮਾਂ ਦੀ ਕੀਤੀ ਹੋਈ ਏ ਅਤੇ ਮਨੁੱਖ ਇਸ ਸਾਰੀ ਉਤਪਤੀ ਦਾ ਸਿਰਮੌਰ ਏ ।

*"ਅਵਰ ਜੋਨਿ ਤੇਰੀ ਪਨਿਹਾਰੀ*
*ਇਸ ਧਰਤੀ ਪੇ ਤੇਰੀ ਸਿਕਦਾਰੀ"*

ਕੁਦਰਤ ਦੀ ਤਰਤੀਬ ਦਾ ਬਿੰਬ ਹੀ ਮਨੁੱਖ ਨੇ ਆਪਣੀ ਜ਼ਿੰਦਗੀ ਵਿਚ ਵੀ ਉਤਾਰਿਆ ਹੈ । ਆਪਣੀ ਜ਼ਿੰਦਗੀ ਨੂੰ ਵੀ ਨਿਯਮ-ਬੱਧ ਤਰਤੀਬ ਦਿੱਤੀ ਏ। ਸਾਡੇ ਸਮਾਜ ਦੇ ਢਾਂਚੇ ਦੀ ਰਚਨਾ ਕੋਈ ਇਕ ਅੱਧ ਸਾਲ ਜਾਂ ਸਦੀ ਦਾ ਕੰਮ ਨਹੀਂ, ਇਹ ਤਾਂ ਸਾਡੇ ਬਹੁਤ ਹੀ ਸਤਿਕਾਰਯੋਗ ਯੁੱਗ-ਪੁਰਸ਼ਾਂ ਦੀ ਸੂਖਮ ਸੋਚ ਦਾ ਨਤੀਜਾ ਏ, ਜੋ ਪੀਹੜੀ ਦਰ ਪੀਹੜੀ ਸਾਡੇ ਤੱਕ ਪਹੁੰਚੀ ਏ । ਜਿਸ ਦੀ ਸਮਝ ਸਾਨੂੰ ਉਨ੍ਹਾਂ ਸਤਿਕਾਰਯੋਗ ਯੁੱਗ-ਪੁਰਸ਼ਾਂ ਦੇ ਇਸ ਸੰਸਾਰ ਤੋਂ ਚਲੇ ਜਾਣ ਤੋਂ ਬਾਅਦ ਹੀ ਪੈਂਦੀ ਰਹੀ ਏ । ਸੁਲਤਾਨ ਬਾਹੂ ਦਾ ਕਥਨ ਏ :-

*"ਦਿਲ ਦਰਿਆ ਸਮੁੰਦਰੋ ਡੂੰਘੇ*
*ਕੌਣ ਦਿਲਾਂ ਦੀਆਂ ਜਾਣੇ"*

ਰੁਹਾਨੀਅਤ ਦੇ ਰਹਿਬਰ ਤੇ ਹੋਰ ਵੀ ਗਹਿਰੇ ਵਿਚਰਦੇ ਹਨ ਅਤੇ ਉਨ੍ਹਾਂ ਦੇ ਕਥਨਾਂ ਦਾ ਭੇਦ ਵਿਦਵਾਨ ਸਾਲਾਂ ਤੱਕ ਖੋਜਦੇ ਰਹਿੰਦੇ ਨੇ । ਸ਼ਾਇਦ ਇਸੇ ਲਈ, ਇਹ ਕਹਾਵਤ ਵੀ ਉਨ੍ਹਾਂ ਸਿਆਣਿਆਂ ਨੇ ਆਪ ਤੋਂ ਪਹਿਲੇ ਹੋਏ ਸਿਆਣਿਆਂ ਦੀ

ਸਿਆਣਪ ਦੇ ਸਤਿਕਾਰ ਵਿੱਚ ਹੀ ਘੜੀ ਏ ਕਿ :-

*"ਔਲੇ ਦਾ ਖਾਧਾ ਸਿਆਣੇ ਦਾ ਆਖਿਆ*
*ਪਿਛੋਂ ਪਤਾ ਲਗਦਾ ਏ"*

26 ਵੈਸਾਖ 2016 ਬਿਕ੍ਰਮੀ ਵੀ ਅਜਿਹਾ ਹੀ ਦਿਨ ਏ, ਜਿਸ ਦੀ ਸਮਝ ਸਾਨੂੰ ਸਭ ਨੂੰ 5 ਭਾਦਰੋ 2016 ਬਿਕ੍ਰਮੀ ਤੋਂ ਬਾਅਦ ਹੀ ਪੈਣੀ ਸ਼ੁਰੂ ਹੋਈ । ਫਿਰ ਸਿਲਸਲਾ ਸ਼ੁਰੂ ਹੋਇਆ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਨ੍ਹਾਂ ਬਚਨਾਂ ਦੇ ਭੇਦਾਂ ਦਾ ਜੋ ਹਜ਼ੂਰ ਇਸ ਤਿੱਥੀ ਤੋਂ ਪਹਿਲੋਂ ਹੀ ਕਰਦੇ ਰਹੇ ਸਨ । ਕਿਸੇ ਅਸਥਾਨ ਤੇ ਕੋਈ ਬਚਨ ਹੋਇਆ, ਕਿਤੇ ਕੋਈ ਗੋਹਝ ਭਰਿਆ ਇਸ਼ਾਰਾ, ਕਿਤੇ ਕਿਸੇ ਸਿੱਖ ਦੀ ਪੁੱਛ ਦਾ ਉੱਤਰ। ਅਜਿਹੇ ਸਭ ਕਾਸੇ ਦੀ ਕੜੀ ਜੁੜਨੀ ਸ਼ੁਰੂ ਹੋਈ 5 ਭਾਦਰੋਂ 2016 ਤੋਂ ਬਾਅਦ ।

26 ਵੈਸਾਖ 2016 ਬਿਕ੍ਰਮੀ ਦੇ ਅਤੇ ਨੇੜੇ-ਤੇੜੇ ਦੇ ਸਤਿਗੁਰੂ ਜੀ ਦੇ ਕੀਤੇ ਬਚਨ, ਇਲਾਕਾ ਸ੍ਰੀ ਜੀਵਨ-ਨਗਰ ਦੇ ਨਾਮਧਾਰੀਆਂ ਦੀ ਯਾਦ ਦਾ ਇਕ ਅੰਗ ਬਣ ਗਏ, ਕਿਉਂਕਿ ਇਨ੍ਹਾਂ ਵਿਚ ਭੇਦ ਸੀ, ਜੋ 5 ਭਾਦਰੋ ਤੋਂ ਬਾਅਦ ਸਪੱਸ਼ਟ ਸਮਝੀ ਆ ਪਿਆ । ਕਵੀ ਜਿਊਣ ਸਿੰਘ ਜੀ ਨੂੰ 26 ਵੈਸਾਖ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਿਨ-ਚਿਰਿਆ ਯਾਦ ਏ ਉਹ ਆਖਦੇ ਨੇ *"ਸਤਿਗੁਰੂ ਪ੍ਰਤਾਪ ਸਿੰਘ ਜੀ 26 ਵੈਸਾਖ ਨੂੰ ਇਲਾਕੇ ਦੇ ਸਾਰੇ ਪਿੰਡਾਂ ਵਿਚ ਘੁੰਮੇ ਅਤੇ 27 ਵੈਸਾਖ ਆਸਾ ਦੀ ਵਾਰ ਦੀ ਸਮਾਪਤੀ ਤੇ ਆਖਿਆ ਅਸਾਂ ਹੁਣ ਵਾਪਸ ਨਹੀਂ ਆਉਣਾ ਜਿਨ੍ਹਾਂ ਸੇਵਾ ਕੀਤੀ ਮੈਂ ਉਨ੍ਹਾਂ ਤੇ ਬਹੁਤ ਖੁਸ਼ ਹਾਂ, ਜਿਸਨੇ ਵੱਡੇ ਕਾਕੇ ਦੇ ਆਖੇ ਵਿੱਚ ਰਹਿਣਾ ਹੈ ਉਹ ਇਥੇ ਰਹੇ, ਬਾਕੀ ਤੁਰ ਜਾਣ ਆਪੋ-ਆਪਣੇ ਟਿਕਾਣਿਆਂ ਨੂੰ"*

ਇਵੇ ਦਾ ਹੀ ਇੰਦਰਾਜ ਕਵੀ ਪ੍ਰੀਤਮ ਸਿੰਘ ਜੀ ਨੇ 8 ਮਈ 1959 ਨੂੰ ਆਪਣੀ ਡਾਇਰੀ ਵਿਚ ਵੀ ਕੀਤਾ ਜੋ "ਬੀਤੇ ਦੀਆਂ ਪੈੜਾਂ ਭਾਗ-1 ਦੇ ਪੰਨਾਂ 63 ਤੇ ਛਪਿਆ ਹੈ ।

# ਸਾਰੇ ਅਖਤਿਆਰ

*"ਇਥੋਂ ਵਾਪਸ ਆਉਂਦੇ ਸਕਿੰਨਰੀ ਨਾਲੇ ਨੂੰ ਸਾਫ ਕਰਦੇ 15-20 ਸਿੱਖਾਂ ਨੂੰ ਸਤਿਗੁਰੂ ਜੀ ਦਰਸ਼ਨ ਦਿੱਤੇ ਤੇ ਫੁਰਮਾਇਆ ਮੇਰਾ ਪਤਾ ਨਹੀਂ ਕਦੋਂ ਆਵਾਂ ਜਾਂ ਨਾਂ ਆਵਾਂ ਹੁਣ ਤੋਂ ਇਥੇ ਵੱਡੇ ਕਾਕੇ ਨੇ ਰਹਿਣਾ ਹੈ । ਜਿਸਦੀ ਉਸਦੇ ਨਾਲ ਬਣਦੀ ਏ ਉਹ ਰਹੇ ਜਾਂ ਜਿਸ ਬਣਾ ਕੇ ਰੱਖਣੀ ਹੈ । ਜਿਸ ਉਸਦੇ ਆਖੇ ਨਹੀਂ ਲਗ ਸਕਣਾਂ ਉਹ ਬੇਸ਼ਕ ਬਿਸਤਰਾ ਗੋਲ ਕਰ ਲਏ । ਸਾਡੀ ਉਸਤੇ ਖੁਸ਼ੀ ਹੋਵੇਗੀ। ਹੁਣ ਸਾਰੇ ਅਖਤਿਆਰ ਵੱਡੇ ਕਾਕੇ ਪਾਸ ਹੀ ਹੋਣੇ ਹਨ ।"*

ਸੰਤ ਤਰਨ ਸਿੰਘ ਜੀ ਵਹਿਮੀ ਨੇ ਜੋ ਨੋਟ ਕੀਤਾ ਸੀ ਉਹ ਜੱਸ-ਜੀਵਨ ਹਿੱਸਾ 6 ਦੇ ਪੰਨਾਂ 340 ਤੇ ਇਵੇਂ ਛਪਿਆ ਹੈ: *"27, ਵੈਸਾਖ ਆਸਾ ਦੀ ਵਾਰ ਉਪਰੰਤ ਸਤਿਗੁਰੂ ਜੀ ਸਿਰਸੇ ਸ੍ਰ. ਤੇਜਾ ਸਿੰਘ ਜੀ ਵੱਲ ਆਏ । ਸਿੱਖਾਂ ਸਿਰਸੇ ਦਿਆਂ ਤੇ ਦਵਾਲੇ ਦਿਆਂ ਦੇ ਆਇਆਂ ਅਰਜ਼ ਕੀਤੀ ਆਪ ਦਾ ਵੋਟਾਂ ਦੀ ਬਾਬਤ ਜੋ ਗੁਰਦਵਾਰਿਆਂ ਬਾਬਤ ਪੈਣੇ ਹਨ ਸਾਨੂੰ ਕੀ ਹੁਕਮ ਹੈ । ਸਤਿਗੁਰੂ ਜੀ ਉੱਤਰ ਦਿੱਤਾ, ਜੀਵਨ ਨਗਰ ਜਾਵੋ ਜਿਸਨੂੰ ਇਹੋ ਜਹੀ ਕੁੱਝ ਪੁੱਛਣ ਦੀ ਲੋੜ ਹੋਵੇ ਜਾ (ਜਗਜੀਤ ਸਿੰਘ) ਵੱਡੇ ਕਾਕੇ ਨੂੰ ਪੁੱਛ ਲਵੋ । ਤੁਸੀਂ ਜਾਣੋ ਤੇ ਉਹ ਜਾਣੇ ਅਸੀਂ ਆਪਣੇ ਵਾਜੇ ਜਿਹੋ ਜਹੇ ਵੱਜੇ ਵਜਾ ਚੱਲੇ ਹਾਂ ਕਿਸੇ ਨੇ ਸਮਝਿਆ ਹੀ ਨਾਂ ਕਿ ਇਹ ਕੀ ਕਹਿ ਗਏ ਹਨ ਤੇ ਸ੍ਰੀ ਸਤਿਗੁਰੂ ਜੀ ਅਰਦਾਸਾ ਕਰ ਸਮੇਤ ਹਜ਼ੂਰੀ ਸੇਵਕਾਂ ਦੇ ਸ੍ਰੀ ਭੈਣੀ ਸਾਹਿਬ ਆਏ ਦਰਸ਼ਨ ਦਿੱਤੇ ।"*

ਮਾਸਟਰ ਅਜੀਤ ਸਿੰਘ ਜੀ ਚੀਮਾਂ ਦੱਸਦੇ ਹਨ, "ਉਨੀ ਦਿਨੀ ਮਹਾਨ ਸੰਤ ਵਿਨੋਬਾ-ਭਾਵੇ ਜੀ ਪੰਜਾਬ ਆਏ ਹੋਏ ਸਨ । ਸਭ ਨੇ ਬੈਠ ਵਿਚਾਰ ਕੀਤੀ ਕਿ

ਵਿਨੋਬਾ-ਭਾਵੇ ਜੀ ਨੂੰ ਸਰਕਾਰ ਦੀਆਂ ਵਧੀਕੀਆਂ ਵਾਰੇ ਦੱਸਿਆ ਜਾਵੇ । ਪਰ ਸਤਿਗੁਰੂ ਜੀ ਹੁਕਮ ਕੀਤਾ *"ਹੁਣ ਆਪੇ ਵੱਡਾ ਕਾਕਾ ਸੰਭਾਲ ਲਵੇਗਾ ।"*

ਇਹ ਤਾਂ ਸਨ 26-27 ਵੈਸਾਖ 2016 ਦੇ ਨੇੜੇ-ਤੇੜੇ ਜੀਵਨ-ਨਗਰ ਦੇ ਇਲਾਕੇ ਵਿੱਚ ਕੀਤੇ ਹੋਏ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ । ਪੰਡਿਤ ਗੋਪਾਲ ਸਿੰਘ ਜੀ ਬਹੁਤ ਪਹਿਲੋਂ ਦੀ ਗੱਲ ਦੱਸਦੇ ਨੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਨੂੰ ਆਪਣੇ ਥਾਂ ਦੌਰਿਆਂ ਤੇ ਭੇਜਦੇ ਹੁੰਦੇ ਸਨ । ਅੰਮ੍ਰਿਤਸਰ ਜਿਲ੍ਹੇ ਵਿਚ ਦੌਰਾ ਸੀ ਵੱਡੇ ਬਾਬਾ ਜੀ ਆਸਣ ਤੇ ਬੈਠਿਆਂ ਕਰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਕਟਵਰਤੀ ਅਤੇ ਪੰਡਿਤ ਜੀ ਵੱਡੇ ਬਾਬਾ ਜੀ ਦੇ ਚੁਫੇਰੇ ਬੈਠਿਆ ਕਰਦੇ ਸਨ ਅਤੇ ਵੱਡੇ ਬਾਬਾ ਜੀ ਨੂੰ ਚੌਰ ਕਰਿਆ ਕਰਦੇ ਸਨ । ਇਕ ਮੇਲੇ ਵਿਚ ਵੱਡੇ ਬਾਬਾ ਜੀ, (ਸਤਿਗੁਰੂ ਜਗਜੀਤ ਸਿੰਘ ਜੀ) ਆਪਣਾ ਸਥਾਨ ਗ੍ਰਹਿਣ ਕਰੀ ਬੈਠੇ ਸਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਵਾਨ ਵਿਚ ਆ ਗਏ । ਆਪ ਜੀ ਆਸਣ ਛੱਡ ਇਕ ਪਾਸੇ ਹੋ ਗਏ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਉਸੇ ਸਥਾਨ ਤੇ ਸੁਭਾਇਮਾਨ ਹੋ ਦਰਸ਼ਨ ਦੇਣ ਲੱਗੇ ।

ਹੁਣ ਦੂਸਰੇ ਪੱਖ ਤੇ ਵੀ ਨਜ਼ਰ ਮਾਰੀਏ । ਸਤਿਗੁਰੂ ਪ੍ਰਤਾਪ ਸਿੰਘ ਜੀ 1947 ਤੱਕ ਅਜ਼ਾਦੀ ਲਈ ਸੰਘਰਸ਼ ਕਰਦੇ ਰਹੇ । 1947 ਤੋਂ ਫਿਰ ਪਾਕਿਸਤਾਨ ਤੋਂ ਉਜੱੜ ਕੇ ਆਇ ਸਿੱਖਾਂ ਨੂੰ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਵਸਾਉਣਾਂ, ਜ਼ਮੀਨਾਂ ਦੀ ਵੰਡ-ਵੰਡਾਈ, ਜਖਮੀ ਦਿਲਾਂ ਨੂੰ ਦਿਲਾਸਾ, ਅਜਿਹੇ ਕੰਮਾਂ ਨੇ ਸਤਿਗੁਰੂ ਜੀ ਦੇ ਅਨੇਕਾ ਸਾਲ ਲੈ ਲਏ ਤੇ ਫਿਰ ਬੇ-ਅਰਾਮੀ ਅਤੇ ਸਿਹਤ ਦੀ ਖਰਾਬੀ ਵਾਧੂ। ਵਿਕਾਸ ਦੇ ਕੰਮ ਹਮੇਸ਼ਾਂ ਸ਼ਾਂਤੀ ਮੰਗਦੇ ਹਨ। ਜਿਹੋ ਜਹੇ ਨਾਮਧਾਰੀ ਸਮਾਜ ਦੀ ਚਿਤਵਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਕਰਦੇ ਰਹੇ ਸਨ, ਉਸਤੋਂ ਨਾਮਧਾਰੀ ਸੰਗਤ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਭਲੀ ਭਾਂਤ ਵਾਕਿਫ ਸਨ । ਅਨੇਕਾਂ ਵਾਕਿਆਤ ਹਨ। ਇਥੇ ਕੁੱਝ ਕੁ ਉਦਾਹਰਣਾਂ ਹੀ ਦੇਵਾਂਗਾ ।

ਜੱਸ-ਜੀਵਨ ਹਿੱਸਾ 6 ਕ੍ਰਿਤ ਸੰਤ ਤਰਨ ਸਿੰਘ ਜੀ ਵਹਿਮੀ ਪੰਨਾਂ 53 *"ਸਤਿਗੁਰੂ ਜੀ ਮਲੇਰਕੋਟਲੇ ਸ਼ਹੀਦਾ ਦਾ ਮੇਲਾ 83 ਵਰ੍ਹਿਆਂ ਬਾਅਦ ਹਾਕਮਾਂ ਨੂੰ ਮਿਲ ਉਸੇ ਕੂਕਿਆਂ ਦੇ ਕੱਲਰ ਵਾਲੀ ਜਗ੍ਹਾ ਤੇ ਕੀਤਾ । 4-5 ਮਾਘ 2011 ਬਿਕ੍ਰਮੀ (17-18 ਜਨਵਰੀ 1955)"* ਪ੍ਰਤੱਖ ਹੈ ਸ਼ਹੀਦਾ ਸਿੰਘਾਂ ਦੇ ਮੇਲਿਆਂ ਦੀ ਸ਼ੁਰੂਆਤ ਹੀ 83 ਵਰ੍ਹਿਆਂ ਬਾਅਦ ਹੋ ਸਕੀ ਤੇ ਉਹ ਵੀ ਮਲੇਰ ਕੋਟਲੇ । ਅਜਿਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਿਤਵਨਾਂ ਸੀ ਕਿ ਸ਼ਹੀਦਾਂ ਸਿੰਘਾਂ ਦੇ ਮੇਲੇ ਹੋਣ । ਇਸੇ ਪੁਸਤਕ ਦੇ ਪੰਨਾਂ 359 ਤੇ ਵਰਣਨ ਹੈ ਕਿ *"ਸਤਿਗੁਰੂ ਜੀ ਮੰਡੀਓ ਪੰਡਿਤ ਗੋਪਾਲ ਸਿੰਘ ਜੀ ਤੇ ਚੱਕਰਵਰਤੀ ਜੀ ਨੂੰ ਭੈਣੀ ਸਾਹਿਬ ਭੇਜਿਆ ਤੇ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਵੱਲ ਸੁਨੇਹਾ ਦਿੱਤਾ ਕਿ 21 ਸਾਉਣ ਰਾਏਕੋਟ ਵਾਲੇ ਸ਼ਹੀਦਾਂ ਗੁਰਮੁੱਖ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਦੇ ਮੇਲੇ ਤੇ ਸ਼ਬਦੀ ਜੱਥੇਦਾਰ ਲੈ ਕੇ ਜਾਵੇ"* ਇਹ ਮੇਲਾ 21 ਸਾਉਣ 2016 ਨੂੰ ਕੀਤਾ ਗਿਆ । ਇਸ ਤੋਂ ਇਲਾਵਾ ਸਲਾਨਾਂ ਜੱਪ ਪ੍ਰਯੋਗ ਲਈ ਵੀ ਹਜ਼ੂਰ ਨੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਹੁੱਕਮ ਭੇਜਿਆ ਜੋ 22 ਸਾਉਣ 2016 ਨੂੰ ਪ੍ਰਾਰੰਭ ਕਰ ਦਿੱਤਾ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁੱਕਮਾ ਤੇ ਫੁੱਲ ਚੜਾਉਂਦਿਆਂ ਅੱਜ, ਮਲੇਰਕੋਟਲੇ, ਰਾਇਕੋਟ, ਲੁਧਿਆਣੇ, ਸਰਹਿੰਦ ਅਤੇ ਅੰਮ੍ਰਿਤਸਰ ਦੇ ਸ਼ਹੀਦਾ ਦੇ ਮੇਂਲੇ ਬਹੁਤ ਹੀ ਉਚੀ ਪੱਧਰ ਤੇ ਮਨਾਏ ਜਾਂਦੇ ਹਨ ਅਤੇ ਸ਼ਹੀਦਾਂ ਸਿੰਘਾਂ ਦੀਆਂ ਲਾ-ਜਵਾਬ ਯਾਦਗਾਰਾਂ ਵੀ ਉਸੱਰ ਰਹੀਆਂ ਹਨ । 1997 ਤੋਂ ਸ੍ਰੀ ਸਤਿਗੁਰੂ ਜੀ ਨੇ ਸਕਰੌਦੀ, ਮੰਡੀ-ਕਲ੍ਹਾਂ, ਲੁਧਿਆਣਾਂ ਸਟੇਸ਼ਨ, ਚਮਕੌਰ ਸਾਹਿਬ ਅਤੇ ਸ੍ਰੀ ਭੈਣੀ ਸਾਹਿਬ ਅਕਾਲ ਬੁੰਗੇ ਤੇ ਵੀ ਮੇਲਿਆਂ ਦੀ ਸ਼ੁਰੂਆਤ ਕੀਤੀ ਹੈ ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਵਿਚ ਥਾਈਲੈਂਡ ਵਿਖੇ ਨੌਜਵਾਨਾਂ ਨੂੰ ਵੱਖਰੀ ਮੀਟਿੰਗ ਵਿਚ ਆਉਣ ਦਾ ਹੁੱਕਮ ਹੈ ਜਿਥੇ ਸਤਿਗੁਰੂ ਜੀ ਨੌਜਵਾਨਾਂ ਨੂੰ ਰਹਿਨੁਮਾਈ ਬਖਸ਼ਿਸ਼ ਕਰਿਆ ਕਰਦੇ ਸਨ । ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਅੱਜ ਵਿਸ਼ਵ-ਨਾਮਧਾਰੀ ਵਿਦਿਅਕ ਜਥਾ ਇੱਕ ਖ਼ੁਦ ਮੁਖਤਿਆਰ

ਜਥੇਬੰਦੀ ਏ ਜੋ ਸ੍ਰੀ ਹਜ਼ੂਰ ਦੇ ਹੁਕਮਾਂ ਅਨੁਸਾਰ ਆਪਣੇ ਪ੍ਰੋਗਰਾਮ ਉਲੀਕਦੀ ਏ ਤੇ ਇਸ ਜਥੇਬੰਦੀ ਦਾ ਇਸ ਵਾਰ 33 ਵਾਂ ਵਾਰਸ਼ਿਕ ਸੰਮੇਲਨ ਹੋ ਰਿਹਾ ਹੈ ਅਤੇ ਬੀਬੀਆਂ ਦਾ 17 ਵਾਂ ਵਾਰਸ਼ਿਕ ਸੰਮੇਲਨ ।

ਨਾਮਧਾਰੀ ਚਿੱਤਰ ਪ੍ਰਦਰਸ਼ਨੀ ਵਿੱਚ ਇੱਕ ਤਸਵੀਰ ਏ ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਅਫਰੀਕਾ ਵਿਚ ਹਾਕੀ ਦੀ ਟੀਮ ਦੇ ਵਿਚਕਾਰ ਸ਼ੁਭਾਏਮਾਨ ਹਨ। ਫੋਟੋ ਖਿਚਵਾਣ ਲੱਗਿਆਂ ਸਤਿਗੁਰੂ ਜੀ ਨੇ ਬਚਪਨ ਦੀ ਖੇਡ ਖਿਦੋ-ਖੂੰਡੀ ਦਾ ਜਿਕਰ ਕੀਤਾ । ਸਾਰੇ ਭਲੀ-ਭਾਂਤ ਜਾਣਦੇ ਨੇ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਅਤੇ ਸਰਪਰਸਤੀ ਹੇਠ ਵੱਡੇ ਠਾਕੁਰ ਜੀ ਅਤੇ ਛੋਟੇ ਠਾਕੁਰ ਜੀ ਦੇ ਪ੍ਰਬੰਧ ਨਾਲ ਨਾਮਧਾਰੀ ਹਾਕੀ ਟੀਮ ਭਾਰਤੀ ਅਖਬਾਰਾਂ ਅਤੇ ਟੀ. ਵੀ. ਤੇ ਛਾਈ ਰਹੀ।

ਜੱਸ ਜੀਵਨ ਦੇ 6 ਭਾਗ ਦੇ 49 ਪੰਨੇ ਦੇ ਦਰਜ਼ ਏ *"ਪ੍ਰੀਤ ਨਗਰ ਦੇ ਸ੍ਰ: ਗੁਰਬਖ਼ਸ਼ ਸਿੰਘ ਨੂੰ ਸੱਦ ਸਤਿਗੁਰੂ ਜੀ ਰੂਸ ਵੱਲ ਖੇਤੀ ਕਰਨ ਦਾ ਢੰਗ ਪੁੱਛਿਆ ।"* ਸਪੱਸ਼ਟ ਹੈ ਕਿ ਸਤਿਗੁਰੂ ਜੀ ਦੀ ਇੱਛਾ ਸੀ ਕਿ ਨਾਮਧਾਰੀ ਅਧੁਨਿਕ ਢੰਗ ਅਪਣਾ, ਖੇਤੀ-ਬਾੜੀ ਕਰਨ । ਅੱਜ ਖੇਤੀ ਮਾਹਿਰ ਸਤਿਗੁਰੂ ਜੀ ਦੇ ਖੇਤੀ ਫਾਰਮ ਵੇਖਣ ਆਉਂਦੇ ਹਨ । ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਸਦਕਾ *"ਨਾਮਧਾਰੀ ਸੀਡਜ਼"* ਬੰਗਲੋਰ ਵਿਖੇ ਠਾਕੁਰ ਉਦੈ ਸਿੰਘ ਜੀ ਦੇ ਪ੍ਰਬੰਧ ਹੇਠ ਇਕ ਅੰਤਰਰਾਸ਼ਟਰੀ ਅਦਾਰਾ ਬਣ ਚੁੱਕਾ ਹੈ । ਜਿਸ ਵਿਚ ਤਿਆਰ ਬੀਜ ਦੁਨੀਆਂ ਭਰ ਵਿਚ ਨਿਰਯਾਤ ਕੀਤੇ ਜਾਂਦੇ ਹਨ ।

ਇਕ ਪੁਰਾਣੀ ਯਾਦ ਮੇਰੇ ਚੇਤੇ ਵਿਚ ਉਭਰਦੀ ਏ । ਜੱਥੇਦਾਰ ਪ੍ਰੀਤਮ ਸਿੰਘ ਜੀ ਪੱਧਰੀ ਜਿਨ੍ਹਾਂ ਦਾ ਜਿਕਰ ਜਸ-ਜੀਵਨ ਹਿੱਸਾ 6 ਪੰਨਾ 146 ਤੇ ਵੀ ਹੈ । ਜੱਥੇਦਾਰ ਜੀ ਦੱਸਦੇ ਨੇ ਕਿ ਉਹਨਾਂ ਦੇ ਵੱਡੇ ਸਪੁੱਤਰ ਗੁਰਦੇਵ ਸਿੰਘ ਦੀ ਕੁੰਡਲੀ "ਭ੍ਰਿਗੂ ਸੰਹਿਤਾ" ਗ੍ਰੰਥ ਵਿਚੋਂ ਨਿਕਲੀ ਜਿਸ ਵਿਚ ਵਰਨਨ ਏ ਕਿ ਇਸ ਲੜਕੇ ਦੇ ਪਿਤਾ ਦਾ ਜੋ ਗੁਰੂ (ਸਤਿਗੁਰੂ ਜਗਜੀਤ ਸਿੰਘ ਜੀ) ਹੋਵੇਗਾ ਉਹ ਬਚਨਾਂ

ਦਾ ਬਲੀ, ਪੂਰਾ ਸੂਰਾ ਅਤੇ ਸਰਬ ਕਲਾ ਸਮਰੱਥ ਏ । ਕੱਦ, ਕਾਠ ਅਤੇ ਸਰੀਰਕ ਜੁੱਸਾ ਭਾਵੇਂ ਉਸਦਾ ਬਹੁਤਾ ਭਰਵਾ ਨਹੀਂ ਹੋਵੇਗਾ ਪਰ ਤਾਕਤਾ ਪੱਖੋਂ ਉਹ ਪੂਰਨ ਏ ।

ਵਹਿਮੀ ਜੀ ਜੱਸ-ਜੀਵਨ ਹਿੱਸਾ 6 ਪੰਨਾਂ 165 ਤੇ ਸਤਿਗੁਰੂ ਜਗਜੀਤ ਸਿੰਘ ਜੀ ਵਾਰੇ ਲਿਖਦੇ ਹਨ :-

# ਇਨ੍ਹਾਂ ਜਿਹਾ ਹੋਰ ਕੋਈ ਨਹੀਂ

***"ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਤੋਂ ਰੀਤ ਸੁਣ, ਸਤਿਗੁਰੂ ਜੀ ਬੜੇ ਖੁਸ਼ ਹੋਏ ਤੇ ਬਚਨ ਕੀਤਾ 4 ਸਾਲ ਦੀ ਉਮਰ ਵਿਚ ਰਾਗ ਵੱਲ ਲੱਗੇ ਹਨ । ਇਹ ਰੀਤ ਹੁਣ ਸਿੱਖੀ ਨੇ। ਹੁਣ 36 ਵੇ ਸਾਲ ਵਿਚ ਹਨ ਤੇ ਕਿਹਾ "ਸੰਸਾਰ ਤੇ ਕੋਈ ਇਨ੍ਹਾਂ ਜਿਹਾ ਨਹੀਂ।"***

ਬੀਤੇ ਦੀਆਂ ਪੈੜਾਂ ਕ੍ਰਿਤ ਕਵੀ ਪ੍ਰੀਤਮ ਸਿੰਘ ਭਾਗ-1 ਪੰਨਾਂ 27 ਤੇ ਸ੍ਰ: ਕੇਹਰ ਸਿੰਘ ਮਾਨ ਹੁਰਾਂ ਦਾ ਜ਼ਿਕਰ ਏ ਉਹ ਆਖਦੇ ਨੇ ***"ਬਾਬਾ ਜੀ ਵੱਡੇ ਬਹੁਤ ਹੀ ਬੀਬੇ ਸੁਭਾਅ ਦੇ ਹਨ ਤੇ ਉਨ੍ਹਾਂ ਵਿਚ 80 ਫੀਸਦੀ ਕੋਮਲਤਾ ਅਤੇ ਤਰਸ ਹੈ"*** ਇਹ ਗੱਲ 2 ਨਵੰਬਰ 1958 ਦੀ ਏ।

ਭਾਈ ਗੁਰਦਾਸ ਜੀ ਦਾ ਕਥਨ ਏ

*"ਨੌ ਨਿਧਿ ਨਾਮ ਗਰੀਬੀ ਪਾਈ" ॥*

ਅਜਿਹਾ ਸਭੋ ਕੁਝ ਜਦ ਅੱਖਾ ਸਾਹਵੇ ਵਿਚਰਦਾ ਏ ਤਾਂ ਗੁਰਬਾਣੀ ਦੀ ਇਹ ਤੁਕ ਆਪਣੇ ਆਪ ਰੂਪਮਾਨ ਹੋਈ ਜਾਪਦੀ ਏ :

*ਮਾਨੁ ਕਰਉ ਤੁਧੁ ਊਪਰੇ, ਮੇਰੇ ਪ੍ਰੀਤਮ ਪਿਆਰੇ*

26-27 ਵੈਸਾਖ ਦਾ ਯਾਦਗਾਰੀ ਦਿਨ ਮਨਾਇਆ ਜਾ ਰਿਹਾ ਹੈ, ਇਲਾਕੇ ਜੀਵਨ-ਨਗਰ ਨਾਲ ਜੁੜੀਆਂ ਕੁੱਝ ਕੌੜੀਆਂ, ਕੁਸੈਲੀਆਂ ਯਾਦਾਂ ਵੀ ਨੇ, ਜੱਸ-ਜੀਵਨ ਵਿਚ ਜਿੱਕਰ ਆਉਂਦਾ ਏ ਕਿ ਇਕ ਸਿੱਖ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਬੇਨਤੀ ਕੀਤੀ ਕਿ ਜਿਨ੍ਹਾਂ ਸਿੱਖਾਂ ਨੂੰ ਆਪ ਜ਼ਮੀਨਾਂ ਦੇਹ ਰਾਜੇ ਬਣਾ ਰਹੇ ਹੋ ਇਹ ਇਕ ਦਿਨ ਤੁਸਾਂ ਦੇ ਖਿਲਾਫ ਬੋਲਣਗੇ । ਸਤਿਗੁਰੂ ਜੀ ਬੱਚਨ ਕੀਤਾ ਇਹ ਮੇਰੀ ਕੌਮ ਏ, ਮੇਰੇ ਸਿੱਖ ਨੇ ਮੈ ਜੋ ਕੀਤਾ ਏ ਇਨ੍ਹਾਂ ਦੇ ਭਲੇ ਲਈ ਕੀਤਾ ਏ । ਕੋਈ ਮੈਨੂੰ ਬੁਰਾ, ਭਲਾ ਆਖੇ, ਮੈਨੂੰ ਕੋਈ ਫਰਕ ਨਹੀਂ ਪੈਂਦਾ । ਇਤਹਾਸ ਦਸਦਾ ਏ, ਅਜਿਹਾ ਸਮ੍ਹਾਂ ਵੀ ਆਇਆ, ਕਈਆਂ ਥੋੜੀ ਮੱਤ ਵਾਲਿਆਂ ਆਪਣੀ ਕੁਮੱਤ ਵਰਤ ਸਤਿਗੁਰੂ ਜੀ ਤੋਂ ਸਰਾਪ ਵੀ ਲਏ ਅਤੇ ਉਨ੍ਹਾਂ ਨੂੰ ਭੋਗਣੇ ਵੀ ਪਏ । ਅੱਜ 26-27 ਵੈਸਾਖ ਮਨਾਇਆ ਜਾ ਰਿਹਾ ਏ ਅਰਜੋਈ ਏ ਮੁੱੜ ਉਹੋ ਜਿਹਾ ਸਮ੍ਹਾਂ ਨਾਂ ਆਵੇ । ਸਤਿਗੁਰੂ ਜਗਜੀਤ ਸਿੰਘ ਜੀ ਦੀ ਸਭਨਾਂ ਤੇ ਕ੍ਰਿਪਾ ਹੋਵੇ ਸਭਨਾਂ ਤੇ ਬਖਸ਼ਿਸ਼ ਹੋਵੇ । ਗੁਰਬਾਣੀ ਵਿਚ ਅੰਕਿਤ ਹੈ :-

*ਸੋਰਠਿ ਮਹੱਲਾ 5*

*ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ।*

*ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥*

*624/16*

*"ਧਾਬਾ ਜਗਜੀਤ ਸਿੰਘ ਜੀ ਦੇ ਦਰਸ਼ਨ ਦਾ ਸੁਭਾਗ ਇੱਕ ਵਾਰ ਨਿਰਯਤਨ ਹੀ ਹੋ ਗਿਆ ਤਾਂ ਅਚੰਭਤ ਸਾਂ ਕਿ ਕਿਵੇਂ ਮਹਾਰਾਜ ਪ੍ਰਤਾਪ ਸਿੰਘ ਵਾਲੇ ਹੀ ਰੂਪ ਰੰਗ, ਨੈਣ-ਨਕਸ਼ ਤੇ ਗੁਣ ਇਹਨਾਂ ਵਿਚ ਨਿਖਰ ਆਏ ਹਨ ।"*

*ਐਸੱ. ਐਸੱ. ਅਮੋਲ*



ਸ੍ਰੀ ਸਤਿਗੁਰੂ ਜੀ ਨੂੰ ਪੁਸ਼ਾਕਾ ਪਹਿਨਾ ਰਹੇ ਸੰਤ ਜੋਗਿੰਦਰ ਸਿੰਘ ਮੋਨੀ (ਮੁੱਖ ਪੁਜਾਰੀ ਸ੍ਰੀ ਹਜ਼ੂਰ ਸਾਹਿਬ)

# ਪ੍ਰੇਮ ਨਾ ਜਾਣੇ ਨੇਮ



ਹਜ਼ੂਰ ਸਾਹਿਬ (ਨਦੇੜ) ਵਿਖੇ ਸਤਿਗੁਰੂ ਜੀ ਸੰਤ ਜੋਗਿੰਦਰ ਸਿੰਘ ਮੋਨੀ, ਸੰਤ ਤਰਸੇਮ ਸਿੰਘ ਜੀ (ਨਿੱਜੀ ਸਕੱਤਰ) ਅਤੇ ਪੰਡਿਤ ਗੋਪਾਲ ਸਿੰਘ ਜੀ ਨਾਲ ।